ਇਵੇਂ ਹੀ ਜੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਐਵੇਂ ਹੀ ਫੋਕੇ ਮੱਥੇ ਟੇਕਦੇ ਰਹੀਏ ਤੇ ਉਨ੍ਹਾਂ ਦਾ ਇਕ ਉਪਦੇਸ਼ ਵੀ ਜੀਵਨ ਵਿਚ ਨਾ ਘਟਾਈਏ ਤੇ ਆਸ ਰਖੀਏ ਕਿ ਗੁਰੂ ਪਾਤਸ਼ਾਹ ਜੀ ਪ੍ਰਸੰਨ ਹੋ ਜਾਣਗੇ, ਸਾਡਾ ਭੁਲੇਖਾ ਹੈ। ਤਾਂ ਤੇ ਗੁਰੂ ਰੂਪ ਬਾਣੀ ਨੂੰ ਪੜ ਕੇ, ਸੁਣ ਕੇ ਜੀਵਨ ਵਿਚ ਘਟਾਈਏ ਤੇ ਗੁਰੂ ਪਾਤਸ਼ਾਹ ਜੀ ਦੀਆਂ ਖੁਸ਼ੀਆਂ ਲਈਏ, ਆਪਣਾ ਜਨਮ ਸਕਾਰਥਾ ਕਰੀਏ। ਨਹੀਂ ਤਾਂ ਸਾਡਾ ਹਾਲ ਵੀ ਉਸੇ ਮੈਨੇਜਰ ਵਰਗਾ ਹੋਣਾ ਏ, ਜਿਸ ਨੇ ਕਿ ਆਪਣੇ ਮਾਲਕ ਦੇ ਹੁਕਮਨਾਮੇ ਤੇ ਅਮਲ ਨਹੀਂ ਕੀਤਾ ਸੀ ਤੇ ਨੌਕਰੀ ਵੀ ਗੁਆ ਬੈਠਾ ਸੀ।

ਗੁਰੂ ਸਵਾਰੇ ਪਾਠਕ ਜੀਓ,

ਆਪ ਜੀ ਨੇ ਇਹ ਪੁਸਤਕ ਵਿਚਾਰ ਸਹਿਤ ਪੜ੍ਹ ਕੇ ਗੁਰਮਤਿ ਸਿਧਾਂਤ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲਏ ਹੋਣਗੇ। ਆਪ ਸਹਿਮਤ ਹੋਵੋਗੇ ਕਿ ਜੋ ਸਿਧਾਂਤ ਪੁਸਤਕ ਵਿੱਚ ਨਿਰੂਪਣ ਕੀਤੇ ਗਏ ਹਨ ਉਹ ਸਭ ਗੁਰਬਾਣੀ ਤੇ ਅਧਾਰਤ ਹਨ। ਗੁਰਬਾਣੀ ''ਧੁਰ ਕੀ ਬਾਣੀ'' ਹੈ ਅਤੇ ਦਰਸਾਏ ਗਏ ਸਾਰੇ ਸਿਧਾਂਤ ਜੀਵ ਆਤਮਾ ਲਈ ਰੱਬ ਜੀ ਦੇ ਹੁਕਮ ਹਨ। ਇਸ ਪੁਸਤਕ ਵਿਚ ਕੋਈ ਵੀ ਨਿਜ ਮਤਿ ਜਾਂ ਮਨ-ਮਤਿ ਨਹੀਂ ਦਰਸਾਈ ਗਈ।

ਕਿਸੇ ਵੀ ਫਲਸਫੇ ਜਾਂ ਸਿਧਾਂਤ ਨੂੰ ਸਮਝ ਲੈਣਾ, ਆਪਣੇ ਆਪ ਵਿੱਚੋ ਕੋਈ ਇੰਦੀਆਂ ਭਾਵ ਟੀਚਾ (Target) ਨਹੀਂ। ਜਦ ਤੱਕ ਸਮਝੇ ਗਏ ਸਿਧਾਂਤ ਨੂੰ ਜੀਵਨ ਵਿਚ ਨਾ ਘਟਾਇਆ ਜਾਵੇ ਤਦ ਤਕ ਲਾਭ ਪ੍ਰਾਪਤ ਨਹੀਂ ਹੋ ਸਕਦਾ। ਗੁਰਬਾਣੀ ਵਿਚ ਦਸੇ ਗਏ ਮੂਲਕ ਸਿਧਾਂਤ ਕੇਵਲ ਸਮਝਣ ਨਾਲ ਜੀਵਨ ਵਿੱਚ ਘਟਾਏ ਨਹੀਂ ਜਾ ਸਕਦੇ, ਜਦ ਤੱਕ ਗੁਰਬਾਣੀ ਵਿੱਚ ਦੱਸੀ ਵਿਧੀ ਅਨੁਸਾਰ ਨਾਮ ਅਭਿਆਸ ਕਰਕੇ ਗੁਰੂ ਦੀ ਕਿਰਪਾ ਦਾ ਪਾਤਰ ਨਾ ਬਣਿਆ ਜਾਵੇ। ਗੁਰਮਤਿ ਵਿੱਚ ਮੁਕਰੱਰ ਵਿਧੀ ਅਨੁਸਾਰ ਨਾਮ ਅਭਿਆਸ ਕਰਨ ਤੋਂ ਲੈ ਕੇ ਨਾਮ ਵਿੱਚ ਪਰਵੇਸ਼ ਹੋਣ ਤਕ ਜੋ ਪ੍ਰੋਸੈਸ (Process) ਭਾਵ ਅਮਲ ਹੈ, ਇਸ ਵਿਚੋਂ ਆਤਮਾ ਨੂੰ ਲੰਘਣਾ ਪੈਂਦਾ ਹੈ। ਪ੍ਰੋਸੈਸ ਦਾ ਅਰਥ ਹੈ ਮਨ ਵਿੱਚ ਲੜੀ ਵਾਰ ਅਦਲਾ ਬਦਲੀਆਂ ਜੋ, ਆਪਣੇ ਆਪ ਗੁਰੂ ਕਿਰਪਾ ਦਵਾਰਾ, ਨਾਮ ਅਭਿਆਸ ਕਰਦਿਆਂ ਮਨ ਵਿੱਚ ਆਉਂਦੀਆਂ ਹਨ ਤੇ ਮਨ ਦੀ ਉਧੇੜ-ਬੁਨਤੀ ਬਦਲਦੀ ਹੈ। ਇਸ ਮੰਤਵ ਲਈ ਇਸ ਪੁਸਤਕ ਦੇ ਲੇਖਕ ਗੁਰਮੁਖਿ ਪਿਆਰੇ ਸਤਿਕਾਰ ਯੋਗ ਡਾਕਟਰ ਸਾਹਿਬ ਜੀ ਹਰ ਸਾਲ 'ਨਾਮ ਅਭਿਆਸ ਕਮਾਈ ਸਮਾਗਮ' ਸੰਗਤਾਂ ਨੂੰ ਨਾਮ ਜਪਾਉਣ ਲਈ ਕਰਿਆ ਕਰਦੇ ਸਨ। ਉਹਨਾਂ ਦੇ ਸੰਨ 1980 ਵਿੱਚ ਸਰੀਰ ਤਿਆਗਣ ਉਪਰੰਤ, ''ਨਾਮ ਅਭਿਆਸ ਕਮਾਈ ਸਮਾਗਮ'' ਸ਼ਰਧਾਲੂ ਸੰਗਤ ਕਰਦੀ ਹੈ ਤੇ ਗੁਰਮਤਿ ਵਿਧੀ ਅਨੁਸਾਰ ਇਹਨਾਂ ਸਮਾਗਮਾਂ ਵਿੱਚ ਨਾਮ ਅਭਿਆਸ ਕੀਤਾ ਜਾਂਦਾ ਹੈ। ਜਦ ਤੱਕ ਜੀਵ ਠੀਕ ਵਿਧੀ ਅਨੁਸਾਰ ਨਾਮ ਅਭਿਆਸ ਨਹੀਂ ਕਰਦਾ, ਬਿਰਤੀ ਨਾਮ ਵੱਲ ਅੱਗੇ ਨਹੀਂ ਤੁਰਦੀ ਤੇ ਆਤਮਾ ਗੁਰੂ

ਕਿਰਪਾ ਦੀ ਪਾਤਰ ਨਹੀਂ ਬਣਦੀ। ਰੱਬੀ ਹੁਕਮ ਆਪਣੀ ਅਕਲ ਜਾਂ ਯਤਨ ਸਦਕਾ ਜੀਵਨ ਵਿੱਚ ਘਟਾਏ ਨਹੀਂ ਜਾ ਸਕਦੇ ਤੇ ਇਸ ਲਈ ਆਤਮਾ ਆਵਾ-ਗਵਨ ਦੇ ਚੱਕਰ ਵਿਚੋਂ ਨਹੀਂ ਨਿਕਲਦੀ।

ਇਸ ਲਈ ਇਹ ਅਤਿ ਜ਼ਰੂਰੀ ਹੈ ਕਿ ਗੁਰਮਤਿ ਦਰਸਾਈ ਵਿੱਧੀ ਅਨੁਸਾਰ ਨਾਮ-ਅਭਿਆਸ ਕੀਤਾ ਜਾਏ। 'ਨਾਮ-ਅਭਿਆਸ ਕਮਾਈ ਸਮਾਗਮ' ਸ਼ਰਧਾਲੂ ਸੰਗਤ ਵਲੋਂ ਕੀਤੇ ਜਾਂਦੇ ਹਨ। ਅਗਰ ਆਪ ਵੀ ਇਹਨਾਂ ਸਮਾਗਮਾਂ ਵਿੱਚ ਸ਼ਾਮਲ ਹੋਣਾ ਚਾਹੋ ਤਾਂ ਹੇਠ ਲਿਖੇ ਪਤੇ ਤੇ ਪਤਰ ਲਿਖ ਕੇ ਆਪ ਸਮਾਗਮਾਂ ਬਾਰੇ ਜਾਣਕਾਰੀ ਲੈ ਸਕਦੇ ਹੋ। ਆਪ ਜੀ ਨੂੰ ਸੰਗਤਾਂ ਵਲੋਂ ਜੀ ਆਇਆ ਕਿਹਾ ਜਾਵੇਗਾ।

ਚਿੱਠੀ ਪੱਤਰ ਲਈ ਪਤਾ :-

**ਬਲਜੀਤ ਸਿੰਘ**
ਆਈ. ਪੀ. ਐਸ., ਆਈ. ਜੀ. (ਰਿਟਾ)
1119, ਅਰਬਨਸਟੇਟ, ਫੇਜ-1, ਜਲੰਧਰ-144022
ਫੋਨ : 98152-79600

# sUcnw

ਇਹ ਪੁਸਤਕ ਗੁਰਮੱਤਿ ਦੇ ਪ੍ਰਚਾਰ ਵਾਸਤੇ ਸੰਗਤਾਂ ਨੂੰ ਮੁਫਤ ਭੇਟਾ ਕਰਨ ਲਈ ਛਪਾਈ ਗਈ ਹੈ। ਕੋਈ ਵੀ ਵਿਅਕਤੀ, ਸੰਸਥਾ, ਸੁਸਾਇਟੀ, ਟਰਸਟ, ਸਭਾ, ਗੁਰਦੁਆਰਾ ਆਦਿ ਇਹ ਪੁਸਤਕ ਛਪਵਾ ਕੇ ਸੰਗਤਾਂ ਨੂੰ ਮੁਫਤ ਭੇਟਾ ਕਰਨਾ ਚਾਹੁਣ ਤਾਂ ਦਾਸ ਨੂੰ ਕੋਈ ਇਤਰਾਜ਼ ਨਹੀਂ ਹੈ। ਸਗੋਂ ਐਸਾ ਕਰਨ ਵਾਲਿਆਂ ਦਾ ਦਾਸ ਧੰਨਵਾਦੀ ਹੋਵੇਗਾ। ਕਿਸੇ ਨੂੰ ਵੀ ਇਹ ਪੁਸਤਕ ਮੁਲ ਵੇਚਣ ਦੀ ਆਗਿਆ ਨਹੀਂ ਹੈ ਜੀ।

ਅਗਰ ਆਪ ਜੀ ਇਹ ਪੁਸਤਕ ਖੁਦ ਛਪਵਾ ਕੇ ਸੰਗਤਿ ਵਿਚ ਨਾ ਵੰਡ ਸਕੋ, ਪਰ ਇਸ ਕੰਮ ਵਿੱਚ ਸਹਿਯੋਗ ਦੇਣਾ ਚਾਹੋ, ਤਾਂ ਆਪ ਨੇ ਸ੍ਵੈ ਇਛਾ ਅਨੁਸਾਰ ਮਾਇਆ ਹੇਠ ਲਿਖੇ ਪਤੇ ਤੇ ਭੇਜਣ ਦੀ ਕ੍ਰਿਪਾਲਤਾ ਕਰਨੀ ਜੀ। ਤੁਸੀਂ ਮਾਇਆ ਸਿਧੀ ਮੇਰੇ ਅਕਾਂਊਟ ਨੰਬਰ DCSB-000010364, ਕੇਨਰਾ ਬੈਕ, ਸੈਕਟਰ ਨੰਬਰ-35, ਚੰਡੀਗੜ੍ਹ (ਭਾਰਤ) ਵਿਚ Electronically ਵੀ ਭੇਜ ਸਕਦੇ ਹੋ ਜੀ।